# ਤਤਕਰਾ

# ਗੇਂਦ ਜਮੁਨਾ ਵਿੱਚ

ਭਗਵਾਨ ਕ੍ਰਿਸ਼ਨ ਜੀ ਬਾਲ ਰੂਪ ਵਿੱਚ ਜਮੁਨਾ ਕਿਨਾਰੇ ਆਪਣੇ ਦੋਸਤਾਂ ਨਾਲ ਗੇਂਦ ਨਾਲ ਖੇਡ ਰਹੇ ਸਨ । ਆਪ ਜੀ ਨੇ ਗੇਂਦ ਨੂੰ ਬੜੇ ਜ਼ੋਰ ਨਾਲ ਸੁੱਟਿਆ ਤੇ ਗੇਂਦ ਜਮੁਨਾ ਦੇ ਪਾਣੀ ਵਿੱਚ ਜਾ ਡਿੱਗੀ । ਸਾਰੇ ਬਾਲਕ ਪਾਣੀ ਵਿੱਚ ਜਾਣ ਤੋਂ ਡਰ ਰਹੇ ਸਨ, ਪਰ ਭਗਵਾਨ ਕ੍ਰਿਸ਼ਨ ਜੀ ਨੇ ਜਮੁਨਾ ਵਿੱਚ ਛਲਾਂਗ ਮਾਰ ਦਿੱਤੀ।



ਜਿਸ ਜਗ੍ਹਾ ਛਾਲ ਮਾਰੀ ਉਥੇ ਤੇ ਇਕ ਕਾਲੀ ਨਾਗ ਰਹਿੰਦਾ ਸੀ, ਆਪਣੇ ਜ਼ਹਿਰ ਨਾਲ ਸਭ ਨੂੰ ਮਾਰ ਦਿੰਦਾ ਸੀ । ਭਗਵਾਨ ਕ੍ਰਿਸ਼ਨ ਜੀ ਜਦੋਂ ਜਮੁਨਾ ਵਿੱਚ ਗਏ ਤੇ ਉਸਨੇ ਮਾਰਨ ਵਾਸਤੇ ਝਪਟਾ ਮਾਰਿਆ ਪਰ ਭਗਵਾਨ ਕ੍ਰਿਸ਼ਨ ਜੀ ਨੇ ਕਾਲੀ ਨਾਗ ਨੂੰ ਪਕੜ ਲਿਆ । ਆਪਣੀ ਗੇਂਦ ਵੀ ਲੈ ਲਈ ਤੇ ਬਾਹਰ ਆ ਗਏ ।

ਸਾਰੇ ਦੋਸਤ ਭਗਵਾਨ ਕ੍ਰਿਸ਼ਨ ਜੀ ਨੂੰ ਬਾਹਰ ਆਉਂਦਾ ਦੇਖ ਕੇ ਬਹੁਤ ਖੁਸ਼ ਹੋਏ। ਭਗਵਾਨ ਕ੍ਰਿਸ਼ਨ ਜੀ ਨੇ ਕਾਲੀ ਨਾਗ ਨੂੰ ਕਿਹਾ ਕਿ ਤੂੰ ਗੋਕੁਲ ਤੋਂ ਬਹੁਤ ਦੂਰ ਚਲਾ ਜਾ, ਜਿਸੇ ਨੂੰ ਤੰਗ ਨਾ ਕਰੀਂ, ਤੇਰਾ ਭਲਾ ਹੋਵੇਗਾ।

ਕਾਲੀ ਨਾਗ ਆਪਣੀ ਜਾਨ ਬਚਾ ਕੇ ਬਹੁਤ ਦੂਰ ਚਲਾ ਗਿਆ ਤੇ ਸਭ ਦਾ ਭੈ ਦੂਰ ਹੋ ਗਿਆ । ਸਭ ਬੱਚੇ ਭਗਵਾਨ ਕ੍ਰਿਸ਼ਨ ਜੀ ਨਾਲ ਖੁਸ਼ੀ-ਖੁਸ਼ੀ ਖੇਡਣ ਲੱਗੇ।

ਧੰਨ-ਧੰਨ ਭਗਵਾਨ ਕ੍ਰਿਸ਼ਨ ਜੀ



# ਕਿੱਕਰ ਤੋਂ ਮਠਿਆਈ

ਲੰਗਰ ਵਰਤ ਚੁੱਕਾ ਸੀ । ਅਚਾਨਕ ਬਹੁਤ ਸਾਰੀ ਸੰਗਤ ਆ ਗਈ । ਸਤਿਗੁਰੂ ਨਾਨਕ ਦੇਵ ਜੀ ਨੇ ਆਪਣੇ ਬੇਟੇ ਸ੍ਰੀ ਚੰਦ ਜੀ ਤੇ ਲਖਮੀ ਦਾਸ ਜੀ ਨੂੰ ਕਿਹਾ, "ਬੇਟਾ ! ਇਸ ਕਿੱਕਰ ਤੇ ਚੜ੍ਹਕੇ ਇਸ ਨੂੰ ਹਿਲਾਓ । ਮਠਿਆਈ ਡਿੱਗੇਗੀ । ਸਭ ਸੰਗਤ ਨੂੰ ਛਕਾਈਏ । ਸ੍ਰੀ ਚੰਦ ਜੀ ਤੇ ਲਖਮੀ ਦਾਸ ਜੀ ਦੋਨੋਂ ਭਰਾ ਇਹ ਕਹਿ ਕੇ ਚਲੇ ਗਏ "ਪਿਤਾ ਜੀ ਕਦੀ ਦਰਖਤਾਂ ਤੋਂ ਵੀ ਮਠਿਆਈ ਡਿੱਗਦੀ ਹੈ?"



ਸਤਿਗੁਰੂ ਜੀ ਨੇ ਲਹਿਣਾ ਜੀ ਨੂੰ ਹੁਕਮ ਕੀਤਾ ਕਿ ਕਿੱਕਰ ਤੇ ਚੜ੍ਹਕੇ ਟਾਹਣ ਹਿਲਾਓ । ਮਠਿਆਈ ਸੰਗਤ ਨੂੰ ਛਕਾਈਏ ।

ਲਹਿਣਾ ਜੀ, ਸਤਿਗੁਰੂ ਨਾਨਕ ਦੇਵ ਜੀ ਨੂੰ ਅਕਾਲ ਪੁਰਖ ਜਾਣਦੇ ਸਨ । ਲਹਿਣਾ ਜੀ ਨੂੰ ਪੂਰਾ ਭਰੋਸਾ ਸੀ ਕਿ ਜੋ ਸਤਿਗੁਰੂ ਜੀ ਕਹਿਣਗੇ, ਉਹ ਜ਼ਰੂਰ ਪੂਰਾ ਹੋ ਜਾਂਦਾ ਹੈ ।

ਲਹਿਣਾ ਜੀ ਨੇ ਸਤਿ ਬਚਨ ਬੋਲਿਆ । ਦਰਖਤ ਦੇ ਥੱਲੇ ਕੱਪੜੇ ਵਿਛਾ ਦਿੱਤੇ ਕਿ ਮਠਿਆਈ ਨੂੰ ਮਿੱਟੀ ਨਾ ਲੱਗੇ । ਕਿੱਕਰ ਤੇ ਚੜ੍ਹਕੇ ਲਹਿਣਾ ਜੀ ਦੇ ਹਿਲਾਉਣ ਦੀ ਦੇਰ ਸੀ, ਮਠਿਆਈ ਦੇ ਢੇਰ ਲੱਗ ਗਏ ।

ਸਾਰੀ ਸੰਗਤ ਨੂੰ ਰੱਜ-ਰੱਜ ਕੇ ਮਠਿਆਈ ਛਕਾਈ ਗਈ ।

ਲਹਿਣਾ ਜੀ ’ਤੇ ਸਤਿਗੁਰੂ ਨਾਨਕ ਦੇਵ ਜੀ ਦੀ ਬੜੀ ਪ੍ਰਸੰਨਤਾ ਹੋਈ ।

ਆਪਣੇ ਸਤਿਗੁਰ ਤੇ ਭਰੋਸਾ ਰੱਖਣ ਨਾਲ ਸਾਰੇ ਕੰਮ ਬਣ ਜਾਂਦੇ ਹਨ ।



# ਸ਼ਹੀਦ ਬਿਸ਼ਨ ਸਿੰਘ

ਸ਼ਹੀਦ ਬਿਸ਼ਨ ਸਿੰਘ 12 ਸਾਲ ਦਾ ਛੋਟਾ ਬੱਚਾ ਜਿਸਨੇ ਦੇਸ਼ ਅਤੇ ਧਰਮ ਦੀ ਖਾਤਰ ਆਪਣੀ ਜਾਨ ਦੀ ਕੁਰਬਾਨੀ ਦਿੱਤੀ ।



ਬਿਸ਼ਨ ਸਿੰਘ ਆਪਣੇ ਮਾਤਾ ਪਿਤਾ ਨਾਲ 17 ਜਨਵਰੀ 1872 ਨੂੰ ਮਲੇਰ ਕੋਟਲੇ ਗਿਆ । ਉਸਦੇ ਮਾਤਾ ਦਾ ਨਾਮ ਖੇਮ ਕੌਰ ਅਤੇ ਪਿਤਾ ਦਾ ਨਾਮ ਸ. ਮਹਾਂ ਸਿੰਘ ਸੀ ।

ਮਲੇਰ ਕੋਟਲੇ ਦੇ ਡਿਪਟੀ ਕਮੀਸ਼ਨਰ ਕਾਵਨ ਨੇ ਬਿਨਾਂ ਮੁਕੱਦਮਾ ਚਲਾਏ ਨਾਮਧਾਰੀ ਸਿੱਖਾਂ ਨੂੰ ਤੋਪਾਂ ਨਾਲ ਉੜਾਨ ਦਾ ਹੁਕਮ ਦਿੱਤਾ ।

ਬਿਸ਼ਨ ਸਿੰਘ ਨੇ ਸਿੱਖਾਂ ਨੂੰ ਤੋਪਾਂ ਨਾਲ ਉਡਦੇ ਦੇਖਿਆ ਪਰ ਉਹ ਡਰਿਆ ਨਹੀਂ ।

ਕਾਵਨ ਦੀ ਮੇਮ ਨੂੰ ਬਿਸ਼ਨ ਸਿੰਘ ਦਾ ਭੋਲਾ ਤੇ ਮਾਸੂਮ ਚਿਹਰਾ ਦੇਖ ਕੇ ਤਰਸ ਆ ਗਿਆ। ਉਸ ਨੇ ਆਪਣੇ ਪਤੀ ਨੂੰ ਬੇਨਤੀ ਕੀਤੀ ਕੀ ਇਸ ਛੋਟੇ ਮਾਸੂਮ ਬੱਚੇ ਨੂੰ ਛੱਡ ਦਿੱਤਾ ਜਾਵੇ ।

ਕਾਵਨ ਨੇ ਹੁਕਮ ਕੀਤਾ ਕਿ ਜੇ ਬਿਸ਼ਨ ਸਿੰਘ ਆਖ ਦਵੇ ਕਿ ਉਹ (ਸਤਿਗੁਰੂ) ਰਾਮ ਸਿੰਘ ਦਾ ਸਿੱਖ ਨਹੀਂ ਤੇ ਉਸਨੂੰ ਛੱਡ ਦਿੱਤਾ ਜਾਵੇਗਾ ।

ਬਿਸ਼ਨ ਸਿੰਘ ਬਹੁਤ ਹੀ ਨਿਡਰ ਬਾਲ ਸੀ, ਉਸਨੇ ਕਿਹਾ ਕਿ ਮੈਂ ਕਾਵਨ ਦੇ ਕੰਨ ਵਿੱਚ ਆਖਾਂਗਾ । ਕਾਵਨ ਜਿਵੇਂ ਹੀ ਬਿਸ਼ਨ ਸਿੰਘ ਦੀ ਗੱਲ ਸੁਨਣ ਲਈ ਝੁਕਿਆ, ਬਿਸ਼ਨ ਸਿੰਘ ਨੇ ਕਾਵਨ ਦੀ ਦਾੜੀ ਨੂੰ ਘੁੱਟ ਕੇ ਫੜ ਲਿਆ ਤੇ ਬੋਲਿਆ– "ਉਏ ਬਿੱਲਿਆ, ਫੇਰ ਤੂੰ ਕਹੇਂਗਾ ਕਿ ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਨਹੀਂ, ਮੈਂ ਹਮੇਸ਼ਾ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਸੀ ਤੇ ਰਹਾਂਗਾਂ।"

ਕਾਵਨ ਨੇ ਮਦਦ ਲਈ ਪੁਕਾਰ ਕੀਤੀ ਪਰ ਬਿਸ਼ਨ ਸਿੰਘ ਨੇ ਦਾੜੀ ਨਾ ਛੱਡੀ, ਨਾਲ ਖੜੇ ਸਿਪਾਹੀਆਂ ਨੇ ਬਿਸ਼ਨ ਸਿੰਘ ਨੂੰ ਛਡਾਉਣ ਦੀ ਕੋਸ਼ਿਸ਼ ਕੀਤੀ ਪਰ ਛਡਾ ਨਾ ਸਕੇ । ਕਾਵਨ ਨੇ ਉਸਨੂੰ ਮਾਰਨ ਦਾ ਹੁਕਮ ਦੇ ਦਿੱਤਾ । ਸਿਪਾਹੀਆਂ ਨੇ ਤਲਵਾਰ ਨਾਲ ਉਸਦੇ ਟੋਟੇ ਕਰ ਦਿੱਤੇ। ਬਿਸ਼ਨ ਸਿੰਘ ਸ਼ਹੀਦ ਹੋ ਗਿਆ।

## ਭਗਤ ਪ੍ਰਹਿਲਾਦ

ਪ੍ਰਹਿਲਾਦ ਇੱਕ ਛੋਟਾ ਬੱਚਾ ਸੀ । ਉਹ ਭਗਵਾਨ ਵਿਸ਼ਨੂੰ ਦਾ ਬਹੁਤ ਵੱਡਾ ਭਗਤ ਸੀ। ਉਸਦਾ ਪਿਤਾ ਹਰਨਾਖ਼ਸ਼ ਇੱਕ ਬਹੁਤ ਵੱਡਾ ਰਾਜਾ ਸੀ। ਹੰਕਾਰੀ ਸੁਭਾਅ ਹੋਣ ਕਰ ਕੇ ਜਨਤਾ ਤੋਂ ਆਪਣੀ ਪੂਜਾ ਕਰਵਾਉਂਦਾ ਸੀ। ਉਸ ਦੇ ਪਿਤਾ ਨੂੰ ਇਹ ਗੱਲ ਬਿਲਕੁਲ ਪਸੰਦ ਨਹੀਂ ਆਈ ਕਿ ਉਸ ਦਾ



ਬੇਟਾ ਪ੍ਰਹਿਲਾਦ, ਭਗਵਾਨ ਵਿਸ਼ਨੂੰ ਦੀ ਪੂਜਾ ਕਰਦਾ ਹੈ । ਉਸਨੇ ਆਪਣੇ ਬੇਟੇ ਨੂੰ ਸਮਝਾਇਆ ਕਿ ਉਹ ਵਿਸ਼ਨੂੰ ਦੀ ਪੂਜਾ ਨਾ ਕਰੇ ਬਲਕਿ ਆਪਣੇ ਪਿਤਾ ਹਰਨਾਖ਼ਸ਼ ਦੀ ਪੂਜਾ ਕਰੇ ।

ਇਸ ਗੱਲ ਦਾ ਪ੍ਰਹਿਲਾਦ ਤੇ ਕੋਈ ਅਸਰ ਨਾ ਹੋਇਆ ਕਿਉਂਕਿ ਉਸ ਦੇ ਤਨ-ਮਨ ਵਿੱਚ ਭਗਵਾਨ ਵਿਸ਼ਨੂੰ ਦਾ ਵਾਸ ਸੀ । ਉਸ ਨੇ ਆਪਣੇ ਪਿਤਾ ਦੀ ਗੱਲ ਨਾ ਮੰਨੀ।ਪਿਤਾ ਹਰਨਾਖ਼ਸ਼ ਆਪਣੇ ਬੇਟੇ ਪ੍ਰਹਿਲਾਦ ਨੂੰ ਸਬਕ ਸਿਖਾਉਣਾ ਚਾਹੁੰਦਾ ਸੀ । ਉਸ ਨੇ ਪ੍ਰਹਿਲਾਦ ਨੂੰ ਕਦੇ ਪਾਣੀ ਵਿੱਚ ਸੁੱਟਿਆ ਤੇ ਕਦੇ ਪਹਾੜੀ ਤੋਂ ਸੁੱਟਿਆ ਮਗਰ ਪ੍ਰਹਿਲਾਦ ਦਾ ਕੁਝ ਨਾ ਵਿਗਾੜ ਸਕਿਆ । ਭਗਵਾਨ ਵਿਸ਼ਨੂੰ ਉਸ ਦੀ ਹਮੇਸ਼ਾ ਰੱਖਿਆ ਕਰਦੇ ਰਹੇ । ਹਾਰ ਕੇ ਹਰਨਾਖ਼ਸ਼ ਨੇ ਆਪਣੀ ਭੈਣ ਹੋਲਿਕਾ ਨੂੰ ਬੁਲਾਇਆ, ਜਿਸ ਕੋਲ ਅਜਿਹੀ ਚਾਦਰ ਸੀ ਜਿਸ ਨੂੰ ਅੱਗ ਸਾੜ ਨਹੀਂ ਸੀ ਸਕਦੀ। ਅੱਗ ਬਾਲੀ ਗਈ ਹੋਲਿਕਾ ਚਾਦਰ ਦੀ ਬੁੱਕਲ ਮਾਰ ਪ੍ਰਹਿਲਾਦ ਨੂੰ ਲੈ ਕੇ ਅੱਗ ਵਿੱਚ ਬੈਠ ਗਈ । ਹੋਲਿਕਾ ਦੀ ਚਾਦਰ ਭਗਵਾਨ ਦੀ ਕਿਰਪਾ ਨਾਲ ਪ੍ਰਹਿਲਾਦ ਉੱਤੇ ਪੈ ਗਈ, ਹੋਲਿਕਾ ਸੜ ਗਈ ਪ੍ਰਹਿਲਾਦ ਹੱਸਦਾ ਹੋਇਆ ਅੱਗ ਤੋਂ ਬਾਹਰ ਆ ਗਿਆ।

ਸਿੱਖਿਆ - ਹੰਕਾਰੀ ਬੰਦੇ ਦੀ ਹਮੇਸ਼ਾ ਹਾਰ ਹੁੰਦੀ ਹੈ ਅਤੇ ਭਗਵਾਨ ਦੀ ਭਗਤੀ ਕਰਨ ਵਾਲਾ ਸਦਾ ਜਿੱਤਦਾ ਹੈ।

# ਭਾਈ ਰਾਇ ਸਿੰਘ

ਭਾਈ ਰਾਇ ਸਿੰਘ ਸਤਿਗੁਰੂ ਰਾਮ ਸਿੰਘ ਜੀ ਦਾ ਬਹੁਤ ਪਿਆਰਾ ਅਤੇ ਸ਼ਰਧਾਵਾਨ ਸਿੱਖ ਸੀ । ਉਹ ਸਤਿਗੁਰੂ ਜੀ ਦਾ ਹਰ ਹੁਕਮ ਮੰਨਣ ਲਈ ਤਿਆਰ ਰਹਿੰਦਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਸੰਭਾਲ ਲਈ ਹਜ਼ੂਰ ਸਾਹਿਬ ਤੋਂ ਮਰਿਆਦਾ ਲਿਆਉਣ ਲਈ ਰਾਇ ਸਿੰਘ ਨੂੰ ਹੁਕਮ ਕੀਤਾ । ਭਾਈ ਰਾਇ ਸਿੰਘ ਜੀ ਨੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਭੈਣੀ ਸਾਹਿਬ ਤੋਂ ਪੈਦਲ ਯਾਤਰਾ ਆਰੰਭ ਕੀਤੀ ।ਰਸਤੇ ਦੇ ਵਿੱਚ ਉਹਨਾਂ ਨੂੰ ਇਕ ਸਾਥੀ ਮਿਲਿਆ ਜੋ ਉਹਨਾਂ ਦੇ ਨਾਲ ਹੀ ਤੁਰ ਪਿਆ । ਅਸਲ ਵਿੱਚ




ਉਹ ਇੱਕ ਠੱਗ ਸੀ ਤੇ ਭਾਈ ਰਾਇ ਸਿੰਘ ਨੂੰ ਮੌਕਾ ਮਿਲਣ ਤੇ ਲੁੱਟਣਾ ਚਾਹੁੰਦਾ ਸੀ ।

ਜੰਗਲ ਵਿਚ ਤੁਰਦਿਆਂ ਤੁਰਦਿਆਂ ਰਾਤ ਹੋ ਗਈ, ਰੁੱਖ ਥੱਲੇ ਅਰਾਮ ਕਰਨ ਲੱਗੇ। ਭਾਇ ਰਾਇ ਸਿੰਘ ਨਾਮ ਸਿਮਰਨ ਦਾ ਬਹੁਤ ਅਭਿਆਸੀ ਸੀ

।ਪਹਿਲਾਂ ਉਸਨੇ ਆਸਣ ਵਿਛਾਇਆ, ਨਾਮ ਸਿਮਰਨ ਕਰਕੇ ਅਰਦਾਸ ਕੀਤੀ ਅਤੇ ਫਿਰ ਉਸਨੂੰ ਨੀਂਦ ਆ ਗਈ ।

ਕੁਝ ਦੇਰ ਬਾਅਦ ਸ਼ੇਰ ਦੇ ਦਹਾੜਨ ਦੀ ਆਵਾਜ਼ ਨਾਲ ਰਾਇ ਸਿੰਘ ਦੀ ਨੀਂਦ ਖੁੱਲ੍ਹ ਗਈ। ਉਸਨੇ ਦੇਖਿਆ ਕਿ ਸ਼ੇਰ ਨੇ ਇੱਕ ਝਪਟੇ ਨਾਲ ਹੀ ਉਸਦੇ ਸਾਥੀ ਨੂੰ ਮਾਰ ਦਿੱਤਾ ਹੈ। ਉਹ ਡਰਿਆ ਨਹੀਂ, ਸਗੋਂ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਹੱਥ ਜੋੜ ਕੇ ਆਪਣੇ ਬਚਾਅ ਲਈ ਅਰਦਾਸ ਕੀਤੀ । ਸਤਿਗੁਰੂ ਰਾਮ ਸਿੰਘ ਜੀ ਆਪਣੇ ਸਿੱਖ ਦੀ ਪੁਕਾਰ ਸੁਣ ਕੇ ਓਸੇ ਵੇਲੇ ਆਪਣੀ ਘੋੜੀ ਤੇ ਸਵਾਰ ਹੋ ਕੇ ਪ੍ਰਗਟ ਹੋਏ ਅਤੇ ਆਪਣੇ ਸਿੱਖ ਦੀ ਸ਼ੇਰ ਤੋਂ ਰੱਖਿਆ ਕੀਤੀ । ਭਾਈ ਰਾਇ ਸਿੰਘ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਕੇ ਬਹੁਤ ਖੁਸ਼ ਹੋਇਆ । ਹਜ਼ੂਰ ਸਾਹਿਬ ਤੋਂ ਮਰਿਆਦਾ ਲਿਆ ਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਸੌਂਪੀ ਅਤੇ ਉਹਨਾਂ ਦਾ ਹੁਕਮ ਪੂਰਾ ਕੀਤਾ ।

# ਵਲੀ ਕੰਧਾਰੀ

ਸਤਿਗੁਰੂ ਨਾਨਕ ਦੇਵ ਜੀ, ਭਾਈ ਬਾਲੇ ਤੇ ਭਾਈ ਮਰਦਾਨੇ ਸਮੇਤ ਹਸਨ ਅਬਦਾਲ ਪਹੁੰਚੇ । ਭਾਈ ਮਰਦਾਨੇ ਨੂੰ ਬੜੀ ਪਿਆਸ ਲੱਗੀ, ਨੇੜੇ ਤੇੜੇ ਪਾਣੀ ਨਹੀਂ ਸੀ ।




ਕੇਵਲ ਇਕ ਪਹਾੜੀ ਦੇ ਉਪਰ ਚਸ਼ਮਾ ਸੀ । ਵਲੀ ਕੰਧਾਰੀ ਨੇ ਉਹ ਪਾਣੀ ਤਲਾਅ ਵਿੱਚ ਭਰ ਰੱਖਿਆ ਸੀ । ਪਰ ਹੰਕਾਰੀ ਵਲੀ ਕੰਧਾਰੀ ਨੇ ਪਾਣੀ ਦੇਣ ਤੋਂ ਨਾਂਹ ਕਰ ਦਿੱਤੀ ਕਿ ਤੂੰ ਹਿੰਦੂ ਗੁਰੂ ਨਾਲ ਕਿਉਂ ਰਹਿੰਦਾ ਹੈਂ । ਸਤਿਗੁਰੂ ਜੀ ਨੇ ਮਰਦਾਨੇ ਨੂੰ ਫਿਰ ਭੇਜਿਆ । ਵਲੀ ਕੰਧਾਰੀ ਨੇ ਪਾਣੀ ਫਿਰ ਵੀ ਨਾ ਦਿੱਤਾ ਸਗੋਂ ਡੰਡੇ ਨਾਲ ਮਾਰਨ ਲੱਗਾ ।ਭਾਈ ਮਰਦਾਨਾ ਵਾਪਸ ਆ ਗਿਆ ।

ਸਤਿਗੁਰੂ ਜੀ ਨੇ ਕਿਰਪਾ ਕੀਤੀ, ਇਕ ਛੋਟਾ ਜਿਹਾ ਪੱਥਰ ਚੁੱਕਣ ਤੇ ਪਾਣੀ ਦਾ ਚਸ਼ਮਾ ਫੁੱਟ ਪਿਆ । ਮਰਦਾਨੇ ਨੇ ਰੱਜ ਕੇ ਪਾਣੀ ਪੀਤਾ ਅਤੇ ਇਸ਼ਨਾਨ ਵੀ ਕਰ ਲਿਆ । ਗੁਰੂ ਜੀ ਨੇ ਤਲਾਅ ਦਾ ਸਾਰਾ ਪਾਣੀ ਥੱਲੇ

ਖਿੱਚ ਲਿਆ । ਵਲੀ ਕੰਧਾਰੀ ਨੇ ਗੁੱਸੇ ਵਿਚ ਇਕ ਵੱਡਾ ਪੱਥਰ ਉਪਰੋਂ ਹੇਠਾਂ ਰੇੜ੍ਹ ਦਿੱਤਾ ।ਭਾਈ ਮਰਦਾਨਾ ਡਰਿਆ, ਪਰ ਸਤਿਗੁਰੂ ਜੀ ਨੇ ਆਪਣੇ ਹੱਥ ਦੇ ਪੰਜੇ ਨਾਲ ਉਹ ਪੱਥਰ ਰੋਕ ਲਿਆ । ਪੱਥਰ ਵਿਚ ਪੰਜਾ ਛਪ ਗਿਆ ।

ਵਲੀ ਕੰਧਾਰੀ ਫਿਰ ਥੱਲੇ ਗੁਰੂ ਜੀ ਕੋਲ ਆਇਆ । ਸਤਿਗੁਰੂ ਜੀ ਤੋਂ ਮਾਫ਼ੀ ਮੰਗੀ । ਸਤਿਗੁਰੂ ਜੀ ਨੇ ਸੇਵਾ ਕਰਨ ਦਾ ਅਤੇ ਨੇਕ ਨੀਅਤ ਰੱਖਣ ਦਾ ਉਪਦੇਸ਼ ਦਿੱਤਾ ।

ਇਸ ਜਗ੍ਹਾ ਗੁਰਦੁਆਰਾ ਪੰਜਾ ਸਾਹਿਬ ਬਣਿਆ ਹੋਇਆ ਹੈ

।



# ਲੋਹ ਸੋਨੇ ਦੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਦੋਂ 20-22 ਸਾਲ ਦੇ ਹੋਏ ਤਾਂ ਆਪ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿੱਚ ਭਰਤੀ ਹੋ ਗਏ । ਫੌਜ ਵਿੱਚ ਰਹਿੰਦਿਆਂ ਵੀ ਆਪ ਸਦਾ ਪ੍ਰਭੂ ਭਗਤੀ ਵਿੱਚ ਲੀਨ ਰਹਿੰਦੇ । ਇਸੇ ਭਜਨ ਬੰਦਗੀ ਕਾਰਨ ਆਪ ਜੀ ਦੀ ਪਲਟਨ ਦਾ ਨਾਂ ਭਗਤਾਂ ਵਾਲੀ ਪਲਟਨ ਪੈ ਗਿਆ ।



ਫੌਜ ਦੀ ਨੌਕਰੀ ਕਰਦਿਆਂ ਇੱਕ ਦਿਨ ਆਪ ਜੀ ਲੋਹ 'ਤੇ ਪਰਸ਼ਾਦੇ ਪਕਾ ਰਹੇ ਸਨ। ਸੂਬੇਦਾਰ ਦੇ ਅਰਦਲੀ ਨੇ ਆ ਕੇ ਕਿਹਾ "ਪਹਿਲਾਂ ਸੂਬੇਦਾਰ ਲਈ ਮੈਂ ਪਰਸ਼ਾਦਾ ਪਕਾਵਾਂਗਾ ਤੁਸੀਂ ਬਾਅਦ ਵਿੱਚ ਪਕਾ ਲੈਣਾ", ਇਹ ਸੁਣ ਆਪ ਜੀ ਨੇ ਅੱਧੀ ਲੋਹ 'ਤੇ ਕਿਰਪਾਨ ਨਾਲ ਲਕੀਰ ਖਿੱਚ ਦਿੱਤੀ ਅਤੇ ਬਚਨ ਕੀਤਾ, "ਅੱਧੀ ਲੋਹ 'ਤੇ ਤੂੰ ਪਰਸ਼ਾਦੇ ਪਕਾ ਲੈ 'ਤੇ ਅੱਧੀ ਲੋਹ 'ਤੇ ਅਸੀਂ ਪਕਾ ਲੈਂਦੇ ਹਾਂ।"

ਸਤਿਗੁਰੂ ਰਾਮ ਸਿੰਘ ਜੀ ਦੇ ਲੀਕ ਖਿੱਚਣ ਮਗਰੋਂ ਉਹਨਾਂ ਵਾਲਾ ਪਾਸਾ ਸੋਨੇ ਦਾ ਹੋ ਗਿਆ ਅਤੇ ਦੂਜਾ ਪਾਸਾ ਲੋਹੇ ਦਾ ਹੀ ਰਿਹਾ। ਇਹ ਕੌਤਕ ਵੇਖ ਕੇ ਅਰਦਲੀ ਭੱਜਾ-ਭੱਜਾ ਸੂਬੇਦਾਰ ਕਾਹਨ ਸਿੰਘ ਨੂੰ ਸੱਦ ਲਿਆਇਆ। ਸੂਬੇਦਾਰ ਇਹ ਕੌਤਕ ਵੇਖ ਕੇ ਚਰਨੀਂ ਢਹਿ ਪਿਆ ਅਤੇ ਸਤਿਗੁਰਾਂ ਦਾ ਸਿੱਖ ਬਣ ਗਿਆ ।



# ਗੂੰਗੇ ਤੋਂ ਗੀਤਾ ਦੇ ਅਰਥ ਕਰਵਾਉਣੇ

ਸ੍ਰੀ ਸਤਿਗੁਰੂ ਹਰਿਕ੍ਰਿਸ਼ਨ ਜੀ ਔਰੰਗਜ਼ੇਬ ਦੇ ਸੱਦੇ 'ਤੇ ਕੀਰਤਪੁਰ ਤੋਂ ਦਿੱਲੀ ਜਾ ਰਹੇ ਸਨ । ਜਿਲ੍ਹਾ ਅੰਬਾਲਾ ਦੇ ਪਿੰਡ ਪੰਜੋਖਰੇ ਵਿੱਚ ਡੇਰਾ ਕੀਤਾ । ਰਾਤ ਪੈਣ 'ਤੇ ਉਥੋਂ ਦਾ ਰਹਿਣ ਵਾਲਾ ਇਕ ਹੰਕਾਰੀ ਬ੍ਰਾਹਮਣ 'ਲਾਲ ਚੰਦ' ਗੁਰੂ ਜੀ ਕੋਲ ਆ ਕੇ ਕਹਿਣ ਲੱਗਾ "ਇਕ ਤਾਂ ਤੁਸੀਂ ਛੋਟੀ ਉਮਰ ਵਿਚ ਗੁਰੂ ਬਣੀ ਬੈਠੇ ਹੋ, ਦੂਸਰਾ ਤੁਸਾਂ ਭਗਵਾਨ ਕ੍ਰਿਸ਼ਨ ਤੋਂ ਵੀ ਵੱਡਾ ਨਾਂ ਹਰਿਕ੍ਰਿਸ਼ਨ ਰੱਖਿਆ ਹੈ । ਭਗਵਾਨ ਕ੍ਰਿਸ਼ਨ ਨੇ ਗੀਤਾ ਰਚੀ, ਤੁਸੀਂ ਉਹਨਾਂ ਨਾਲੋਂ ਵੀ ਆਪਣੇ ਆਪ ਨੂੰ ਵੱਡਾ ਸਮਝਦੇ ਹੋ। ਮੈਂ ਤੁਹਾਨੂੰ ਤਾਂ ਹੀ ਮੰਨਾਂਗਾ ਜੇ ਗੀਤਾ ਦੇ ਸ਼ਲੋਕਾਂ ਦੇ ਅਰਥ ਕਰ ਕੇ ਦੱਸੋਗੇ।" ਸਤਿਗੁਰੂ ਜੀ ਬਚਨ ਕੀਤਾ, "ਤੁਸੀਂ ਇਕ ਮੂਰਖ ਆਦਮੀ ਨੂੰ ਲੈ ਆਉ, ਗੁਰੂ ਨਾਨਕ ਦੇਵ ਜੀ ਦੀ ਕਿਰਪਾ ਨਾਲ ਉਸ ਤੋਂ ਵੀ ਅਰਥ ਕਰਾ ਦੇਵਾਂਗੇ।"



ਉਹ ਪਿੰਡ ਵਿੱਚੋਂ ਝੀਵਰਾਂ ਦੇ ਗੂੰਗੇ ਬੋਲੇ 'ਛੱਜੂ' ਨਾਮ ਦੇ ਲੜਕੇ ਨੂੰ ਲੈ ਆਇਆ । ਸਤਿਗੁਰੂ ਜੀ ਨੇ ਆਪਣੀ ਆਤਮਿਕ ਸ਼ਕਤੀ ਨਾਲ ਉਸ ਗੂੰਗੇ ਦੇ ਸਿਰ 'ਤੇ ਆਪਣੀ ਛੜੀ ਰੱਖ ਦਿੱਤੀ ਅਤੇ ਗੀਤਾ ਦੇ ਅਰਥ ਕਰਾ ਦਿੱਤੇ । ਪੰਡਿਤ ਜਿਹੜਾ ਵੀ ਸ਼ਲੋਕ ਪੜ੍ਹੇ ਉਹ ਉਸ ਦੇ ਹੀ ਅਰਥ ਕਰੀ ਜਾਵੇ।

ਉਸ ਉੱਤੇ ਇਤਨੀ ਕਿਰਪਾ ਕੀਤੀ ਕਿ ਉਸ ਦਾ ਗੂੰਗਾ ਅਤੇ ਬੋਲਾਪਨ ਦੂਰ ਕਰ ਦਿੱਤਾ ਅਤੇ ਵਿਦਵਾਨ ਬਣਾ ਦਿੱਤਾ ।

ਇਹ ਕੌਤਕ ਵੇਖ ਕੇ 'ਲਾਲ ਚੰਦ' ਦਾ ਹੰਕਾਰ ਟੁੱਟ ਗਿਆ ਤੇ ਉਹ ਸਤਿਗੁਰੂ ਜੀ ਦੇ ਚਰਨੀਂ ਲੱਗਾ ਅਤੇ ਸਿੱਖ ਬਣ ਗਿਆ ।



# ਭਾਈ ਤਾਰੂ ਸਿੰਘ ਦੀ ਸ਼ਹੀਦੀ

ਮਾਝੇ ਵਿੱਚ ਇੱਕ ਸਿੱਖ ਸੀ ਉਸਦਾ ਨਾਂ ਸੀ ਤਾਰੂ ਸਿੰਘ। ਉਸ ਵੇਲੇ ਪੰਜਾਬ ਵਿੱਚ ਤੁਰਕਾਂ ਦਾ ਰਾਜ ਸੀ। ਭਾਈ ਤਾਰੂ ਸਿੰਘ ਜੰਗਲਾਂ ਵਿੱਚ ਲੁਕੇ ਸਿੰਘਾਂ ਨੂੰ ਪ੍ਰਸ਼ਾਦੇ ਘਲਿਆ ਕਰਦਾ ਸੀ। ਲਾਹੌਰ ਦੇ ਸੂਬੇ ਜ਼ਕਰੀਆ ਖ਼ਾਨ ਉਸ ਨੂੰ ਸੱਦ ਘਲਿਆ। ਉਸ ਕਿਹਾ ਇਹ ਸੇਵਾ ਹੈ ਮੈਂ ਨਹੀਂ ਛੱਡ ਸਕਦਾ। ਜ਼ਕਰੀਆ ਖ਼ਾਨ ਨੂੰ ਗੁੱਸਾ ਚੜ੍ਹ ਗਿਆ। ਉਸ ਕਿਹਾ, ਮੁਸਲਮਾਨ ਹੋ ਜਾਹ। ਨਹੀਂ ਤੇ ਤੇਰੀ ਸਿੱਖੀ ਕੱਢ ਦਿਆਂਗਾ। ਭਾਈ ਜੀ ਕਿਹਾ, ਮੇਰੀ ਸਿੱਖੀ ਸੁਆਸਾ ਨਾਲ ਨਿਭੇਗੀ।ਜ਼ਕਰੀਆ ਖ਼ਾਨ ਨੇ ਕੇਸ ਮੁੰਨਣੇ ਚਾਹੇ।



ਉਹ ਕੈਂਚੀ ਉਸਤਰੇ ਨਾਲ ਵੀ ਨਾਂ ਮੁੰਨੇ ਗਏ। ਅਖੀਰ ਮੋਚੀ ਨੂੰ ਸੱਦ ਕੇ ਖੋਪਰੀ ਸਮੇਤ ਕੇਸ ਲੁਹਾ ਦਿੱਤੇ। ਓਧਰ ਜ਼ਕਰੀਆ ਖ਼ਾਨ ਦਾ ਪੇਸ਼ਾਬ ਬੰਦ ਹੋ ਗਿਆ। ਕਿਸੇ ਦਵਾਈ ਨੇ ਕੰਮ ਨਾ ਕੀਤਾ। ਭਾਈ ਸ਼ਬੇਗ ਸਿੰਘ ਕਿਹਾ ਭਾਈ ਜੀ ਦਾ ਜੋੜਾ ਸਿਰ ਤੇ ਮਾਰੋ ਫੇਰ ਪੇਸ਼ਾਬ ਆਵੇਗਾ। ਮਰਦਾ

ਕੀ ਨਹੀਂ ਕਰਦਾ, ਜਿਓਂ ਜਿਓਂ ਭਾਈ ਜੀ ਦੀ ਜੁੱਤੀ ਵੱਜੇ ਜ਼ਕਰੀਆ ਖ਼ਾਨ ਨੂੰ ਪੇਸ਼ਾਬ ਆਵੇ। ਉਸ ਨੂੰ ਏਨੀਆਂ ਜੁੱਤੀਆਂ ਪਈਆਂ ਕਿ ਜ਼ਕਰੀਆ ਖ਼ਾਨ ਜੁੱਤੀਆਂ ਦੀ ਮਾਰ ਨਾਲ ਹੀ ਮਰ ਗਿਆ। ਭਾਈ ਜੀ ਨੇ ਜ਼ਕਰੀਆ ਖ਼ਾਨ ਤੋਂ ਪਿੱਛੋਂ ਚਲਾਣਾ ਕੀਤਾ। ਭਾਈ ਜੀ ਦੀ ਸਿੱਖੀ ਕੇਸਾਂ ਸੁਆਸਾਂ ਨਾਲ ਨਿਭੀ। ਬਾਲਕੋ! ਤੁਸੀਂ ਭੀ ਅਰਦਾਸ ਕਰੋ ਕਿ ਸਾਡੀ ਸਿੱਖੀ ਕੇਸਾਂ ਸੁਆਸਾਂ ਨਾਲ ਨਿਭੇ।



# ਸਤਿਗੁਰੂ ਤੇਗ ਬਹਾਦਰ ਜੀ ਅਤੇ ਮੱਖਣਸ਼ਾਹ

ਮੱਖਣ ਸ਼ਾਹ ਲੁਬਾਣਾ ਇਕ ਵਪਾਰੀ ਸੀ । ਉਹ ਦੇਸ਼-ਵਿਦੇਸ਼ ਵਿੱਚ ਵਪਾਰ ਕਰਦਾ ਹੁੰਦਾ ਸੀ । ਇਕ ਵਾਰ ਉਸ ਦਾ ਜਹਾਜ ਸਮੁੰਦਰ ਦੀਆਂ ਲਹਿਰਾਂ ਵਿੱਚ ਫਸ ਗਿਆ । ਮੱਖਣ ਸ਼ਾਹ ਨੇ ਦੇਵੀ-ਦੇਵਤਿਆਂ ਅੱਗੇ ਬਹੁਤ ਅਰਦਾਸਾਂ ਕੀਤੀਆਂ ਪਰ ਜਹਾਜ ਨਾ ਨਿਕਲਿਆ । ਅੰਤ ਹਾਰ ਕੇ ਉਸ ਨੇ ਸਮੇਂ ਦੇ ਮਾਲਕ, ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਮੇਰਾ ਜਹਾਜ ਨਿਕਲ ਜਾਵੇ, ਮੈਂ 500 ਮੋਹਰਾਂ ਮੱਥਾ ਟੇਕਾਂਗਾ । ਸਤਿਗੁਰੂ ਜੀ ਨੇ ਕਿਰਪਾ ਕੀਤੀ, ਜਹਾਜ ਪਾਰ ਲੱਗ ਗਿਆ ।



ਸੁੱਖਣਾ ਪੂਰੀ ਕਰਨ ਲਈ ਮੱਖਣ ਸ਼ਾਹ 500 ਮੋਹਰਾਂ ਭੇਟਾ ਕਰਨ ਲਈ ਬਕਾਲੇ ਪਹੁੰਚ ਗਿਆ । ਉੱਥੇ ਕਈ ਗੁਰੂ ਬਣੀ ਬੈਠੇ ਵੇਖ ਉਹ ਸੋਚੀਂ ਪੈ ਗਿਆ ਕਿ ਕਿਸਨੂੰ ਮੋਹਰਾਂ ਮੱਥਾ ਟੇਕਾਂ । ਉਸ ਸੋਚਿਆ ਕਿ ਮੈਂ ਪੰਜ-ਪੰਜ ਮੋਹਰਾਂ ਮੱਥਾ ਟੇਕਦਾ ਹਾਂ, ਜਿਹੜਾ ਅਸਲੀ ਗੁਰੂ ਹੋਵੇਗਾ, ਆਪੇ ਹੀ

ਮੇਰੇ ਤੋਂ 500 ਮੋਹਰਾਂ ਮੰਗ ਲਵੇਗਾ । ਉਸ ਨੇ ਸਭ ਨੂੰ 5-5 ਮੋਹਰਾਂ ਮੱਥਾ ਟੇਕੀਆਂ । ਉਹ ਸਾਰੇ ਨਕਲੀ ਗੁਰੂ 5-5 ਮੋਹਰਾਂ ਲੈ ਕੇ ਖੁਸ਼ ਹੋ ਗਏ । ਕਿਸੇ ਨੇ ਵੀ 500 ਮੋਹਰਾਂ ਨਾ ਮੰਗੀਆਂ।

ਮੱਖਣ ਸ਼ਾਹ ਨੇ ਪੁੱਛਿਆ ਕਿ ਕੋਈ ਹੋਰ ਵੀ ਗੁਰੂ ਹੈ ? ਤਾਂ ਜਿਸਨੇ ਦੱਸਿਆ ਕਿ ਇਕ ਤੇਗਾ ਨਾਂ ਦਾ ਕਮਲਾ ਹੈ ਜੋ ਅੰਦਰ ਭੋਰੇ ਵਿਚ ਬੈਠਾ ਰਹਿੰਦਾ ਹੈ। ਮੱਖਣ ਸ਼ਾਹ ਨੇ ਉਸਨੂੰ ਵੀ ਜਾ ਕੇ ਪੰਜ ਮੋਹਰਾਂ ਮੱਥਾ ਟੇਕੀਆਂ । ਅੱਗੋਂ ਸਤਿਗੁਰੂ ਜੀ ਕਹਿਣ ਲੱਗੇ, "ਭਾਈ ਸੁੱਖਣਾ ਤਾਂ ਪੰਜ ਸੌ ਮੋਹਰਾਂ ਦੀ ਹੈ ਤੇ ਮੱਥਾ ਪੰਜ ਮੋਹਰਾਂ ਹੀ ਟੇਕ ਰਿਹਾ ਹੈਂ। ਇਹ ਠੀਕ ਨਹੀਂ।" ਸਤਿਗੁਰੂ ਜੀ ਨੇ ਨਾਲ ਹੀ ਆਪਣਾ ਮੋਢਾ ਵਿਖਾਇਆ ਜੋ ਜਹਾਜ ਕੱਢਦੇ ਸਮੇਂ ਜ਼ਖ਼ਮੀ ਹੋ ਗਿਆ ਸੀ ।

ਇਹ ਵੇਖ ਮੱਖਣ ਸ਼ਾਹ ਮਸਤਾਨਾ ਹੋ ਗਿਆ ਅਤੇ ਕੋਠੇ 'ਤੇ ਚੜ੍ਹ ਕੇ ਪੱਲੂ ਫੇਰ ਉੱਚੀ-ਉੱਚੀ ਆਵਾਜ਼ ਵਿਚ ਕਿਹਾ, "ਗੁਰੂ ਲਾਧੋ ਰੇ- ਗੁਰੂ ਲਾਧੋ ਰੇ।" ਅਸਲੀ ਗੁਰੂ ਤਾਂ ਗੁਰੂ ਤੇਗ ਬਹਾਦਰ ਜੀ ਹਨ । ਬਾਕੀ ਸਭ ਨਕਲੀ ਹਨ । ਗੁਰੂ ਤੇਗ ਬਹਾਦਰ ਜੀ ਦੇ ਚਰਨੀ ਲੱਗੋ । ਅਸਲੀਅਤ ਪਤਾ ਲੱਗਣ 'ਤੇ ਸਾਰੀ ਸੰਗਤ ਨੇ ਗੁਰੂ ਤੇਗ ਬਹਾਦਰ ਜੀ ਨੂੰ ਨਮਸਕਾਰ ਕੀਤੀ ।

# ਸੱਚਾ ਸੌਦਾ

ਜਦ ਗੁਰੂ ਨਾਨਕ ਦੇਵ ਜੀ ਕੁਝ ਵੱਡੇ ਹੋਏ ਤਾਂ ਪਿਤਾ ਮਹਿਤਾ ਕਾਲੂ ਜੀ ਨੇ ਇਹ ਸੋਚਿਆ ਕਿ ਪੁੱਤਰ ਨੂੰ ਵਪਾਰ ਵਿਚ ਪਾਇਆ ਜਾਵੇ ਤਾਂ ਕਿ ਫਿਰਨ ਤੁਰਨ ਨਾਲ ਉਨ੍ਹਾਂ ਦਾ ਜੀਅ ਵੀ ਲੱਗਾ ਰਹੇ ਅਤੇ ਕੁਝ ਲਾਭ ਵੀ ਪ੍ਰਾਪਤ ਹੋਵੇ। ਇਸ ਕਾਰਜ ਵਾਸਤੇ ਉਨ੍ਹਾਂ ਗੁਰੂ ਜੀ ਨੂੰ ਵੀਹ ਰੁਪਏ ਦਿੱਤੇ ਅਤੇ ਕਿਹਾ, "ਪੁੱਤਰ! ਕੋਈ ਚੰਗਾ ਤੇ ਖਰਾ ਸੌਦਾ ਕਰੋ ਜਿਸ ਨਾਲ ਚੰਗਾ ਲਾਭ ਹੋਵੇ। ਮੈਂ ਤੇਰੇ ਨਾਲ ਭਾਈ ਬਾਲੇ ਨੂੰ ਭੇਜਦਾ ਹਾਂ, ਤੁਸੀਂ ਕੋਈ ਐਸਾ ਮਾਲ ਖਰੀਦ ਕੇ ਲਿਆਵੋ ਜਿਸ ਨੂੰ ਵੇਚ ਕੇ ਚੰਗਾ ਨਫਾ ਨਿਕਲ ਆਵੇ।"



ਗੁਰੂ ਨਾਨਕ ਨੇ ਪਿਤਾ ਜੀ ਦੀ ਗੱਲ ਨੂੰ ਮੰਨ ਲਿਆ ਅਤੇ ਵੀਹ ਰੁਪਏ ਲੈ ਕੇ ਇਕ ਲਾਗਲੇ ਸ਼ਹਿਰ ਚੂਹੜਕਾਣੇ ਵੱਲ ਚੱਲ ਪਏ। ਚੂਹੜਕਾਣੇ ਦੇ ਰਾਹ ਵਿਚ ਇਕ ਸੰਘਣੀ ਝੰਗੀ ਆਉਂਦੀ ਸੀ। ਜਦ ਗੁਰੂ ਜੀ ਉਥੋਂ ਲੰਘਣ ਲੱਗੇ ਤਾਂ ਉਨ੍ਹਾਂ ਓਥੇ ਇਕ ਸਾਧੂਆਂ ਦਾ ਡੇਰਾ ਵੇਖਿਆ। ਗੁਰੂ ਜੀ ਨੂੰ ਸਾਧੂਆਂ

ਸੰਤਾਂ ਨਾਲ ਬਹੁਤ ਪਿਆਰ ਸੀ, ਇਸ ਲਈ ਕੁਝ ਗੱਲਬਾਤ ਕਰਨ ਲਈ ਉਹ ਓਥੇ ਹੀ ਰੁਕ ਗਏ। ਸਾਧੂਆਂ ਦੀਆਂ ਗੱਲਾਂ ਤੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਉਹ ਕਈ ਦਿਨਾਂ ਤੋਂ ਭੁੱਖੇ। ਗੁਰੂ ਜੀ ਨੂੰ ਉਨ੍ਹਾਂ ਉਤੇ ਬਹੁਤ ਤਰਸ ਆਇਆ ਅਤੇ ਉਨ੍ਹਾਂ ਝੱਟ ਪੱਕਾ ਇਰਾਦਾ ਬਣਾ ਲਿਆ ਕਿ ਇਨ੍ਹਾਂ ਸਾਧੂਆਂ ਦੀ ਸਹਾਇਤਾ ਕੀਤੀ ਜਾਵੇ। ਉਨ੍ਹਾਂ ਸੋਚਿਆ ਕਿ ਇਸ ਤੋਂ ਖਰਾ ਅਤੇ ਸੱਚਾ ਸੌਦਾ ਕੀ ਹੋ ਸਕਦਾ ਹੈ। ਭੁੱਖਿਆਂ ਨੰਗਿਆਂ ਦੀ ਸੇਵਾ ਕਰਨਾ ਸਭ ਤੋਂ ਉੱਤਮ ਸੌਦਾ ਹੈ। ਇਸ ਲਈ ਉਨ੍ਹਾਂ ਨੇ ਆਪਣੀ ਜੇਬ ਵਿਚੋਂ ਵੀਹ ਰੁਪਏ ਕੱਢ ਕੇ ਸਾਧੂਆਂ ਦੇ ਅੱਗੇ ਧਰ ਦਿੱਤੇ। ਪਰ ਸਾਧੂਆਂ ਨੇ ਚਾਂਦੀ ਨੂੰ ਹੱਥ ਲਾਉਣ ਤੋਂ ਨਾਂਹ ਕਰ ਦਿੱਤੀ। ਸਾਧੂਆਂ ਦੇ ਗੁਰੂ ਨੇ ਕਿਹਾ, "ਸਾਨੂੰ ਚਾਂਦੀ ਦੀ ਲੋੜ ਨਹੀਂ, ਤੁਸੀਂ ਹਾਲੇ ਛੋਟੀ ਉਮਰ ਦੇ ਹੋ, ਇਹ ਰਕਮ ਦੇ ਕੇ ਤੁਹਾਡੇ ਪਿਤਾ ਨੇ ਤੁਹਾਨੂੰ ਕੋਈ ਕੰਮ ਧੰਦਾ ਕਰਨ ਲਈ ਭੇਜਿਆ ਹੋਵੇਗਾ, ਅਸੀਂ ਤਪੱਸਿਆ ਕਰਦੇ ਹਾਂ ਅਤੇ ਕਈ ਦਿਨ ਭੁੱਖੇ ਰਹਿ ਸਕਦੇ ਹਾਂ। ਪਰਮਾਤਮਾ ਆਪੇ ਕੋਈ ਉਪਾਅ ਕਰ ਦਿੰਦਾ ਹੈ। ਪਰ ਗੁਰੂ ਜੀ ਦ੍ਰਿੜਤਾ ਨਾਲ ਬੋਲੇ ਕਿ ਮੈਨੂੰ ਇਹ ਰਕਮ ਕੋਈ ਖਰਾ ਸੌਦਾ ਕਰਨ ਵਾਸਤੇ ਦਿੱਤੀ ਗਈ ਹੈ, ਪਰ ਮੈਂ ਇਹ ਸਮਝਦਾ ਹਾਂ ਕਿ ਇਸ ਤੋਂ ਖਰਾ ਸੌਦਾ ਹੋਰ ਕਿਹੜਾ ਹੋ ਸਕਦਾ ਹੈ ਜਿਸ ਨਾਲ ਪ੍ਰਭੂ ਦੇ ਪਿਆਰਿਆਂ ਦੀ ਸੇਵਾ ਹੋ ਸਕੇ। ਇਸ ਲਈ ਤੁਸੀਂ ਇਹ ਰਕਮ ਰੱਖੋ ਅਤੇ ਅੰਨ ਪਾਣੀ ਲਿਆ ਕੇ ਛਕੋ। ਪਰ ਸਾਧੂਆਂ ਦੇ ਮੁਖੀ ਨੇ ਪੈਸੇ ਲੈਣ ਤੋਂ ਨਾਂਹ ਕਰ ਦਿੱਤੀ, ਪਰ ਗੁਰੂ ਜੀ ਦੇ ਅਟੱਲ ਵਿਸ਼ਵਾਸ ਤੋਂ ਪ੍ਰਭਾਵਿਤ ਹੋ ਕੇ ਉਸ ਕਿਹਾ, "ਜੇ ਤੁਸੀਂ ਠੀਕ ਹੀ ਸੇਵਾ ਕਰਨੀ ਚਾਹੁੰਦੇ ਹੋ ਤਾਂ ਸਾਨੂੰ ਅੰਨ ਪਾਣੀ ਲਿਆ ਕੇ ਛਕਾ ਦੇਵੋ, ਅਸੀਂ ਲੋਕ ਨਾ ਹੀ ਖਰੀਦੋ-ਫਰੋਖਤ ਵਿਚ ਪੈਂਦੇ ਹਾਂ ਅਤੇ ਨਾ ਹੀ ਰੁਪਏ ਪੱਲੇ ਨਾਲ ਬੰਨਦੇ ਹਾਂ।" ਗੁਰੂ ਜੀ ਭਾਈ ਬਾਲੇ ਨੂੰ ਲੈ ਕੇ ਚੂਹੜਕਾਣੇ ਚਲੇ ਗਏ। ਓਥੋਂ ਉਨ੍ਹਾਂ ਨੇ ਰਾਸ਼ਨ ਅਤੇ ਕੱਪੜੇ ਖਰੀਦੇ। ਉਥੇ ਹੀ ਆਟਾ ਦੇ ਕੇ ਇਕ ਝੀਊਰੀ ਦੇ ਕੋਲੋਂ ਰੋਟੀਆਂ ਪਕਵਾ ਲਈਆਂ ਅਤੇ ਦਾਲ ਤਿਆਰ ਕਰਵਾ ਲਈ। ਇਕ ਗੱਡਾ ਉਨ੍ਹਾਂ ਕਿਰਾਏ 'ਤੇ ਲਿਆ ਅਤੇ ਉਸ ਉੱਤੇ ਬਾਕੀ ਦਾ ਰਾਸ਼ਨ, ਕੱਪੜਾ ਅਤੇ ਦਾਲ ਰੋਟੀ ਲੱਦ ਕੇ ਸਾਧੂਆਂ ਵਾਲੀ ਝੁਗੀ ਵਿਚ ਪਹੁੰਚ ਗਏ। ਉਨ੍ਹਾਂ ਸਾਧੂਆਂ

ਨੂੰ ਦਾਲ ਰੋਟੀ ਆਪਣੇ ਹੱਥੀਂ ਖੁਆਇਆ ਅਤੇ ਪਹਿਨਣ ਵਾਸਤੇ ਉਨ੍ਹਾਂ ਨੂੰ ਕੱਪੜੇ ਦਿੱਤੇ। ਸਾਧੂ ਬਹੁਤ ਖੁਸ਼ ਹੋਏ ਅਤੇ ਉਨ੍ਹਾਂ ਨੇ ਗੁਰੂ ਜੀ ਨੂੰ ਬਹੁਤ ਅਸੀਸਾਂ ਦਿੱਤੀਆਂ। ਗੁਰੂ ਜੀ ਤੇ ਭਾਈ ਬਾਲਾ ਫਿਰ ਪਿੰਡ ਨੂੰ ਚੱਲ ਪਏ। ਪਿੰਡ ਲਾਗੇ ਪਹੁੰਚ ਕੇ ਭਾਈ ਬਾਲੇ ਨੂੰ ਉਨ੍ਹਾਂ ਪਿੰਡ ਭੇਜ ਦਿੱਤਾ ਅਤੇ ਆਪ ਸੰਘਣੇ ਦਰੱਖਤ ਹੇਠ ਛੁਪ ਕੇ ਬੈਠ ਗਏ।

ਜਦ ਪਿਤਾ ਮਹਿਤਾ ਕਾਲੂ ਜੀ ਨੂੰ ਇਸ ਸਭ ਕੁਝ ਬਾਰੇ ਪਤਾ ਲੱਗਾ ਤਾਂ ਉਹ ਬਹੁਤ ਕ੍ਰੋਧ ਵਿਚ ਆਏ ਅਤੇ ਗੁਰੂ ਜੀ ਨੂੰ ਲੱਭ ਕੇ ਉਨ੍ਹਾਂ ਬਹੁਤ ਝਿੜਕਿਆ ਪਰ ਗੁਰੂ ਜੀ ਚੁੱਪ ਰਹੇ।



# ਵੱਡਿਆਂ ਦਾ ਸਤਿਕਾਰ

ਭਾਰਤ ਦੀ ਪ੍ਰਾਚੀਨ ਸਭਿਅਤਾ ਵਿਚ ਆਪਣੇ ਤੋਂ ਵੱਡਿਆਂ ਦਾ ਸਤਿਕਾਰ ਕਰਨ ਦਾ ਹੁਕਮ ਹੈ। ਇਹ ਅਭਿਆਸ ਕੇਵਲ ਅਤੇ ਕੇਵਲ ਭਾਰਤ ਵਿਚ ਹੀ ਦੇਖਣ ਨੂੰ ਮਿਲਦਾ ਹੈ। ਪ੍ਰਤੀ ਦਿਨ ਆਪਣੇ ਮਾਤਾ, ਪਿਤਾ, ਦਾਦਾ, ਦਾਦੀ ਅਤੇ ਪਰਿਵਾਰ ਵਿਚ ਸਾਰੇ ਵੱਡਿਆਂ ਨੂੰ ਨਮਸਕਾਰ ਕਰਨ ਦਾ ਨਿਯਮ ਬਣਾਉਣਾ ਚਾਹੀਦਾ ਹੈ। ਉਹਨਾਂ ਨੂੰ ਮੱਥਾ ਟੇਕਣ ਲੱਗਿਆਂ ਅਸੀਂ ਉਹਨਾਂ ਦੇ ਪੈਰਾਂ ਨੂੰ ਹੱਥ ਲਾਉਂਦੇ ਹਾਂ ਤੇ ਉਹ ਸਾਨੂੰ ਆਸ਼ੀਰਵਾਦ ਦੇਂਦੇ ਹਨ। ਦਿਲ ਨਾਲ ਦਿੱਤਾ ਆਸ਼ੀਰਵਾਦ ਬਹੁਤ ਫਲੀਭੂਤ ਹੁੰਦਾ ਹੈ। ਸਾਨੂੰ ਜੀਵਨ ਵਿਚ ਉਪਲਬਧੀਆਂ ਪ੍ਰਾਪਤ ਹੁੰਦੀਆਂ ਹਨ।

ਇਸ ਤੋਂ ਇਲਾਵਾ ਵਿਗਿਆਨ ਨੇ ਹੁਣ ਪ੍ਰਵਾਨਿਤ ਕੀਤਾ ਹੈ ਕਿ ਜਦੋਂ ਅਸੀਂ ਆਪਣੇ ਤੋਂ ਵੱਡਿਆਂ ਦੇ ਚਰਨ ਸਪਰਸ਼ ਕਰਦੇ ਹਾਂ ਤੇ ਸਾਨੂੰ ਉਹਨਾਂ ਦੇ ਆਸ਼ੀਰਵਾਦ ਤੋਂ ਅਲਾਵਾ ਸਕਾਰਾਤਮਕ ਤਰੰਗਾਂ ਮਿਲਦੀਆਂ ਜੋ ਉਹਨਾਂ ਦੇ ਚਰਨਾਂ ਤੋਂ ਸਾਡੇ ਸਰੀਰ ਵਿਚ ਪ੍ਰਵੇਸ਼ ਕਰਦੀਆਂ ਹਨ। ਸਾਡੇ ਸਰੀਰ ਵਿੱਚ ਇਹ ਤਰੰਗਾਂ ਨਵਾ ਜੋਸ਼ ਭਰ ਦੇਂਦੀਆਂ ਹਨ।ਕੰਮ ਕਰਨ ਲਈ ਇਹ ਜੋਸ਼ ਬਹੁਤ ਜ਼ਰੂਰੀ ਹੈ। ਇਸ ਲਈ ਸਾਨੂੰ ਇਹ ਨਿਯਮ ਪੂਰੀ ਤਰ੍ਹਾਂ ਮੰਨਣਾ ਚਾਹੀਦਾ ਹੈ। ਵੱਡਿਆਂ ਦਾ ਸਤਿਕਾਰ ਕਰਨਾ ਚਾਹੀਦਾ ਹੈ।